# ਵੀਹਵੀਂ ਸਦੀ ਨੂੰ ਅਲਵਿਦਾ, ਨਵੀਂ ਨੂੰ ਖੁਸ਼ਆਮਦੀਦ

## ਸਦੀਆਂ ਅਤੇ ਸਹੰਸ੍ਰਾਵਾਦੀਆਂ ਦੇ ਵਰਕੇ ਫੋਲਦਿਆਂ ਫੋਲਦਿਆਂ

ਨਾਗਸੈਨ ਨੇ ਮੈਨੂੰ ਕਿਹਾ, ''ਤੇਰਾ ਲਿਖਿਆ ਮੈਂ ਤਾਂ ਕਦੀ ਕੁਝ ਪੜ੍ਹਿਆ ਨਹੀਂ, ਪਰ ਪਤਾ ਲੱਗਾ ਹੈ ਕਿ ਤੂੰ ਵੀ ਕੁਝ ਲਿਖਦਾ ਹੁੰਨੈ। ਕੀ ਲਿਖਿਆ ਕਰਦੈਂ।'' ਮੈਂ ਕਿਹਾ, ''ਨਾਗਸੈਨ ਮੈਨੂੰ ਆਪਣੀ ਔਕਾਤ ਦਾ ਪੂਰਾ ਪਤਾ ਹੈ। ਇਸ ਗੱਲੋਂ ਮੈਂ ਬੜਾ ਖੁਸ਼ਕਿਸਮਤ ਹਾਂ ਕਿ ਮੈਨੂੰ ਆਪਣੇ ਆਪ ਬਾਰੇ, ਕਵੀ, ਮਹਾਂਕਵੀ ਜਾਂ ਲੇਖਕ ਹੋਣ ਸਬੰਧੀ ਕਦੀ ਗਲਤਫਹਿਮੀ ਨਹੀਂ ਹੋਈ। ਹਾਂ... ਕਦੀ ਕਦੀ ਇਹ ਅਹਿਸਾਸ ਜ਼ਰੂਰ ਹੁੰਦਾ ਹੈ ਕਿ ਮੈਂ ਇਕ ਈਮਾਨਦਾਰ ਪਾਠਕ ਅਤੇ ਨਿਮਰ ਸਰੋਤਾ ਹਾਂ। ਸਰੋਤਾ ਹੋਣ ਦੀ ਹੈਸੀਅਤ ਵਿਚ ਬਚਪਨ ਤੋਂ ਦੇਖਦਾ ਆਇਆ ਹਾਂ ਕਿ ਵੱਡੇ ਕਲਾਕਾਰ ਦੇ ਸਟੇਜ ਉਤੇ ਪੁੱਜਣ ਲਈ ਦੇਰ ਹੋ ਜਾਂਦੀ ਹੁੰਦੀ। ਸਰੋਤੇ ਬੈਠ ਕੇ ਕਿਤੇ ਉਠ ਹੀ ਨਾ ਜਾਣ, ਇਸ ਲਈ ਕਿਸੇ ਛੋਟੇ ਮੋਟੇ ਤੁਕਬੰਦ ਜਾਂ ਮਾੜਾ ਮੋਟਾ ਗਾਉਣ ਵਾਲੇ ਨੂੰ ਮਾਈਕ ਫੜਾ ਦਿੱਤਾ ਜਾਂਦਾ। ਜਦੋਂ ਵੱਡਾ ਕਲਾਕਾਰ ਪੁੱਜਦਾ ਤਦ ਕਈ ਵਾਰ ਤਾਂ ਆਪਣੀ ਗੱਲ ਵੀ ਵਿਚ ਅਧੂਰੀ ਛੱਡ ਕੇ ਛੋਟਾ ਬੰਦਾ ਮਾਈਕ ਵੱਡੇ ਦੇ ਹਵਾਲੇ ਕਰ ਦਿੰਦਾ। ਹੁਣ ਕੁਝ ਇਸੇ ਤਰ੍ਹਾਂ ਮੈਂ ਕਰ ਰਿਹਾ ਹਾਂ ਨਾਗਸੈਨ। ਪੰਜਾਬ ਦਾ ਵੱਡਾ ਨਾਇਕ, ਕੋਈ ਮਹਾਂਕਵੀ ਅਵੱਸ਼ ਆਏਗਾ ਮੰਚ ਉਪਰ, ਪਰ ਜਦੋਂ ਤਕ ਸਾਡਾ ਮਹਿਬੂਬ ਨਹੀਂ ਆਉਂਦਾ, ਉਦੋਂ ਤਕ ਮੈਂ ਅਤੇ ਮੇਰੇ ਵਰਗੇ ਕੁਝ ਹੋਰ ਮਾੜੀ ਮੋਟੀ ਟੂੰ ਟੂੰ ਕਰਦੇ ਰਹਾਂਗੇ।''

ਫਿਰ ਨਾਗਸੈਨ ਨੇ ਪੁੱਛਿਆ, ''ਕਿਸ ਤਰ੍ਹਾਂ ਦਾ ਕਵੀ ਚਾਹੀਦਾ ਹੈ ਤੈਨੂੰ?'' ਮੈਂ ਕਿਹਾ, ''ਉਹੋ ਜਿਹਾ ਕੋਈ ਕਵੀ ਚਾਹੀਦਾ ਹੈ ਜਿਸ ਬਾਰੇ ਪੂਰਨ ਸਿੰਘ ਨੇ ਕਿਹਾ ਸੀ- ਜਿਵੇਂ ਜੰਗਲ ਵਿਚ ਘੁੰਮਦੀਆਂ ਹਰਨੀਆਂ ਹੀਰੇ ਹਰਨ ਦੇ ਕਦਮਾਂ ਦੀ ਆਹਟ ਸੁਣ ਕੇ ਕੰਨ ਖੜ੍ਹੇ ਕਰਕੇ ਥੂਥੀ ਉਪਰ ਨੂੰ ਚੁੱਕ ਲੈਂਦੀਆਂ ਹਨ, ਉਵੇਂ ਹੀ ਸਦੀਆਂ, ਕਵੀ ਦੇ ਕਦਮਾਂ ਦੀ ਆਹਟ ਸੁਣਨ ਲਈ ਬੇਚੈਨ ਰਹਿੰਦੀਆਂ ਹਨ। ਸਦੀਆਂ ਦੇ ਕੰਨ ਸ਼ਾਇਰ ਦੀ ਆਵਾਜ਼ ਸੁਣਨ ਲਈ ਬੇਤਾਬ ਹਨ।''

ਨਾਗਸੈਨ ਫਿਰ ਬੋਲਿਆ, ''ਗ੍ਰੰਥਾਂ ਵਿਚ ਲਿਖਿਆ ਹੋਇਆ ਹੈ ਕਿ ਜਿਸ ਕੌਮ ਨੇ ਜਿੰਨੇ ਵੱਡੇ ਸੰਤਾਪ ਭੋਗੇ, ਜਿੰਨੇ ਦੁੱਖ ਦੇਖੇ, ਉਸ ਕੌਮ ਨੂੰ ਤੁਹਫੇ ਵਿਚ ਕੁਦਰਤ ਕੋਈ ਮਹਾਂਕਵੀ ਦੇ ਦਿਆ ਕਰਦੀ ਹੈ। ਮੈਂ ਪੰਜਾਬ ਦੇ ਵੱਡੇ ਦੁੱਖ ਨੂੰ ਅੱਖੀਂ ਦੇਖਿਆ ਹੈ ਪਰ ਸ਼ਾਇਰ ਕਿਉਂ ਨਹੀਂ ਆ ਰਿਹਾ ਇਥੇ? ਕਿਸੇ ਨੂੰ ਕੋਈ ਤਕਲੀਫ ਹੈ, ਕਿਸੇ ਨੂੰ ਕੋਈ ਹੋਰ, ਮੈਂ ਇਸ ਗੱਲੋਂ ਉਦਾਸ ਹਾਂ ਕਿ ਪੰਜਾਬੀਆਂ ਨੇ ਜਿਨਾ ਤਪ ਕੀਤਾ ਉਨ੍ਹਾਂ ਨੂੰ ਬਦਲੇ ਵਿਚ ਫਿਰ ਸ਼ਾਇਰ ਕਿਉਂ ਨਹੀਂ ਮਿਲਿਆ।''

✡

ਲਗਪਗ ਚਾਰ ਹਜ਼ਾਰ ਸਾਲ ਪਹਿਲਾਂ ਵਕਤ ਨੇ ਆਪਣੀ ਕਲਮ ਨਾਲ ਧਰਤੀ ਦੇ ਸਫੇ ਉਤੇ ਇਹ ਸਤਰਾਂ ਲਿਖੀਆਂ ਜਿਹੜੀਆਂ ਪੁਰਾਣੀ ਇੰਜੀਲ ਵਿਚ ਸੁਰੱਖਿਅਤ ਪਈਆਂ ਹਨ। ਵਕਤ ਨੇ ਇਉਂ ਲਿਖਿਆ ਸੀ:

> ਮੈਂ ਅਕਲਵੰਦਾਂ ਦੀ ਅਕਲ ਤਬਾਹ ਕੀਤੀ।
> ਵਿਦਵਾਨਾਂ ਦੇ ਫੈਸਲੇ ਰੱਦ ਕਰਕੇ ਮੈਂ ਮਿੱਟੀ
> ਵਿਚ ਰੋਲੇ
> ਕਿੱਥੇ ਹਨ ਤਾਕਤਵਰ ਮਹਾਰਾਜੇ?
> ਕਿੱਥੇ ਹਨ ਤੁਹਾਡੀ ਕਿਸਮਤ ਦੇ ਫੈਸਲੇ
> ਲਿਖਣ ਵਾਲੇ ਜੱਜ?
> ਕਿੱਥੇ ਹਨ ਅਕਲਾਂ ਦੇ ਕੋਟਗੜ੍ਹ
> ਮੈਂ ਕਈ ਵਾਰ ਸਾਬਤ ਕੀਤਾ,
> ਮੈਂ ਕਈ ਵਾਰ ਦੱਸਿਆ
> ਹੁਣ ਫਿਰ ਦੱਸਦਾ ਹਾਂ ਕਿ
> ਇਸ ਸੰਸਾਰ ਦੀ ਅਕਲ ਨਿਰੀ ਜਹਾਲਤ ਹੈ
> ਪੂਰਨ ਮੂਰਖਤਾਂ।

ਤਿੰਨ ਹਜ਼ਾਰ ਸਾਲ ਪਹਿਲਾਂ ਯਹੂਦੀਆਂ ਨੇ ਆਪਣੀ ਅਕਲ ਮਿਸਰ ਦੇ ਫਰਾਊਨ ਪਾਸ ਸੁੱਟ ਕੇ ਪੈਗੰਬਰ ਮੂਸਾ 'ਤੇ ਈਮਾਨ ਲਿਆਂਦਾ। ਅੱਧੀ ਸਦੀ ਤਕ ਉਹ ਮੂਰਖਾਂ ਵਾਂਗ ਜੰਗਲਾਂ ਤੇ ਮਾਰੂਥਲਾਂ ਵਿਚ ਭਟਕਦੇ ਫਿਰੇ ਤੇ ਬਿਖੜੇ ਪੈਂਡੇ ਚੁਣੇ। ਇਕ ਦਿਨ ਏਨੀ ਤਪਸ਼ ਸੀ ਕਿ ਪਾਣੀ ਬਗੈਰ ਬੱਚੇ ਮਰਨ ਲੱਗੇ ਅਤੇ ਵੱਡਿਆਂ ਦੇ ਸਾਹ ਸੁੱਕ ਗਏ। ਉਨ੍ਹਾਂ ਨੇ ਕੰਬਦੇ ਹੱਥਾਂ ਦੀ ਓਕ ਬਣਾ ਕੇ ਮੂਸਾ ਨੂੰ ਕਿਹਾ, ''ਮਾਲਕ ਪਾਣੀ ਪਿਲਾ ਹੁਣ।''

ਮੂਸਾ ਨੇ ਦੂਰ ਦੂਰ ਤਕ ਨਜ਼ਰ ਦੌੜਾਈ। ਵਿਸ਼ਾਲ ਮਾਰੂਥਲ ਸੂਕ ਰਿਹਾ ਸੀ। ਪਾਣੀ ਦਾ ਨਾਮ ਨਿਸ਼ਾਨ ਨਹੀਂ ਸੀ। ਮੂਸਾ ਨੇ ਹੱਥ ਵਿਚ ਲਈ ਹੋਈ ਸੋਟੀ ਧਰਤੀ ਉਤੇ ਲਿਟਾ ਦਿੱਤੀ ਤੇ ਰੱਬ ਅੱਗੇ ਪ੍ਰਾਰਥਨਾ ਕੀਤੀ, ''ਪਿਤਾ, ਪਾਣੀ ਦੇਹ। ਹੁਣ ਅਸੀਂ ਬੇਵੱਸ ਹਾਂ।''

ਆਕਾਸ਼ ਵਿਚੋਂ ਆਵਾਜ਼ ਆਈ, ''ਨਜ਼ਦੀਕ ਪਏ ਪੱਥਰ ਨੂੰ ਆਪਣੀ ਸੋਟੀ ਛੁਹਾ। ਪਾਣੀ ਨਿਕਲੇਗਾ।''

ਮੂਸਾ ਨੇ ਹੈਰਾਨ ਹੁੰਦਿਆਂ ਪੁੱਛਿਆ, ''ਇਸ ਖੁਸ਼ਕ ਰੇਤ ਵਿਚੋਂ ਪਾਣੀ ਨਿਕਲ ਆਏਗਾ?''

ਆਵਾਜ਼ ਆਈ, ''ਪਾਣੀ ਤਾਂ ਨਿਕਲੇਗਾ ਪਰ ਤੂੰ ਕਿਉਂਕਿ ਮੇਰੇ 'ਤੇ ਸ਼ੱਕ ਕੀਤਾ ਹੈ, ਤੂੰ ਕੈਨਾਨ ਨਹੀਂ ਪੁੱਜ ਸਕੇਂਗਾ।'' ਇਜ਼ਰਾਈਲ ਵਿਚਲੇ ਯੇਰੋਸ਼ਲਮ ਦਾ ਪ੍ਰਾਚੀਨ ਨਾਮ ਕੈਨਾਨ ਸੀ। ਪਾਣੀ ਦਾ ਚਸ਼ਮਾ ਸੋਟੀ ਛੁਹਾਉਣ 'ਤੇ ਫੁੱਟਿਆ। ਸਭ ਦੇ ਜਿਸਮ ਅਤੇ ਰੂਹਾਂ ਤ੍ਰਿਪਤ ਹੋਈਆਂ। ਫਿਰ ਇਹ ਕਾਫਲਾ ਕੈਨਾਨ ਵੱਲ ਤੁਰ ਪਿਆ। ਦੂਰੋਂ ਕੈਨਾਨ ਸ਼ਹਿਰ ਦੇਖ ਕੇ ਪੈਗੰਬਰ ਮੁਸਕਰਾਇਆ ਤੇ ਕਿਹਾ, ''ਜਾਓ, ਮੈਂ ਤੁਹਾਡਾ ਦੇਸ਼ ਤੁਹਾਨੂੰ ਦਿੱਤਾ।'' ਫਿਰ ਨਮ ਅੱਖਾਂ ਨਾਲ ਕਿਹਾ, ''ਜਾਓ, ਮੈਂ ਤੁਹਾਨੂੰ ਜਾਂਦਿਆਂ ਨੂੰ ਦੇਖਦਾ ਰਹਾਂਗਾ। ਚਾਹੁੰਦਿਆਂ ਹੋਇਆਂ ਵੀ ਪਿਤਾਮਿਆਂ ਦੇ ਇਸ ਪਵਿੱਤਰ ਸ਼ਹਿਰ ਵਿਚ ਨਹੀਂ ਜਾ ਸਕਦਾ, ਕਿਉਂਕਿ ਮੈਂ ਰੱਬ 'ਤੇ ਸ਼ੱਕ ਕੀਤਾ ਸੀ, ਪਰ ਤੁਸੀਂ ਮੇਰੇ ਉਪਰ ਈਮਾਨ ਲਿਆਂਦਾ ਸੀ। ਤੁਹਾਨੂੰ ਹੁਣ ਕੋਈ ਰਾਜ ਕਰਨੋਂ ਰੋਕ ਨਹੀਂ ਸਕਦਾ। ਜਦੋਂ ਤੁਹਾਡੇ ਅੰਦਰਲਾ ਸੂਖਮ ਵਿਸ਼ਵਾਸ ਟੁੱਟ ਜਾਵੇਗਾ ਤਦ ਫਿਰ ਮਹਿਲ ਅਤੇ ਸਿੰਘਾਸਨ ਤੁਹਾਡੇ ਪਾਸੋਂ ਖੁੱਸ ਜਾਣਗੇ ਅਤੇ ਤੁਸੀਂ ਵੱਡੇ ਸੰਤਾਪ ਦੇ ਜਬਾੜ੍ਹਿਆਂ ਵਿਚ ਫਸ ਜਾਓਗੇ। ਦਰ ਦਰ ਦੀਆਂ ਠੋਹਕਰਾਂ ਤੁਹਾਡੇ ਵਾਸਤੇ ਰਾਖਵੀਆਂ ਹੋ ਜਾਣਗੀਆ। ਹੁਣ ਜਾਓ ਤੇ ਆਪਣਾ ਰਾਜ ਸੰਭਾਲੋ।''

ਜਦੋਂ ਯਹੂਦੀਆਂ ਨੇ ਕੈਨਾਨ ਉਤੇ ਕਬਜ਼ਾ ਕਰ ਲਿਆ ਤਾਂ ਅਸੀਸਾਂ ਦਿੰਦਿਆਂ ਦਿੰਦਿਆਂ ਇਸ ਬਿਰਧ ਪੈਗੰਬਰ ਨੇ ਪ੍ਰਾਣ ਤਿਆਗ ਦਿੱਤੇ।

✡

ਦੋ ਹਜ਼ਾਰ ਸਾਲ ਪਹਿਲਾਂ ਯਹੂਦੀ ਮੁੜ ਭਟਕ ਗਏ। ਤਦ ਸਹੀ ਰਾਹ ਦੱਸਣ ਲਈ ਉਨ੍ਹਾਂ ਪਾਸ ਯਸੂ ਮਸੀਹ ਆਇਆ। ਉਸ ਨੇ ਕਿਹਾ, ''ਮੈਂ ਯਹੂਦੀਆਂ ਨੂੰ ਉਹੀ ਕੁਝ ਦੱਸਾਂਗਾ ਜੋ ਆਦਮ ਅਤੇ ਇਬ੍ਰਾਹੀਮ ਤੋਂ ਲੈ ਕੇ ਹਜ਼ਰਤ ਮੂਸਾ ਤਕ ਸਾਡੇ ਪਿਤਾਮਿਆਂ ਨੇ ਸਾਨੂੰ ਦੱਸਿਆ ਸੀ। ਉਹ ਗੱਲਾਂ ਤੁਸੀਂ ਭੁਲਾ ਦਿੱਤੀਆਂ ਹਨ। ਮੈਂ ਕੋਈ ਨਵਾਂ ਧਰਮ ਚਲਾਉਣ ਨਹੀਂ ਆਇਆ। ਪੂਰਵਜਾਂ ਪਿਤਾਮਿਆਂ ਦੀਆਂ ਗੱਲਾਂ ਫਿਰ ਦੁਹਰਾਵਾਂਗਾ। ਮੇਰੇ ਉਤੇ ਈਮਾਨ ਲਿਆਓ।''

ਯਹੂਦੀਆਂ ਨੇ ਉਸ ਉਤੇ ਈਮਾਨ ਤਾਂ ਕੀ ਲਿਆਉਣਾ ਸੀ, ਉਸ ਨੂੰ ਕਾਫਰ ਆਖ ਕੇ ਫੜਵਾਇਆ ਅਤੇ ਕਤਲ ਕਰਵਾਇਆ। ਯਸੂ ਮਸੀਹ ਦੇ ਸ਼ਾਗਿਰਦ ਰੋਏ। ਉਨ੍ਹਾਂ ਨੇ ਨਵੀਂ ਇੰਜੀਲ ਵਿਚ ਇਹ ਸਤਰਾਂ ਲਿਖੀਆਂ:

> ਯੂਨਾਨੀ ਸਿਆਣੇ ਹਨ, ਉਹ ਕੇਵਲ ਅਕਲ
> ਦੇ ਕਦਰਦਾਨ ਹਨ।
> ਰੋਮਨ ਬਾਦਸ਼ਾਹ ਹਨ, ਉਹ ਕੇਵਲ
> ਸਲਤਨਤਾਂ ਦੀ ਕਦਰ ਕਰਦੇ ਹਨ।
> ਸਾਡੇ ਪਾਸ ਨਾ ਅਕਲ ਹੈ ਨਾ ਹਕੂਮਤ।
> ਸਾਡੇ ਪਾਸ ਕੇਵਲ ਸਾਡਾ ਯਸੂ ਹੈ- ਸਲੀਬ
> ਉਪਰ ਲਟਕਿਆ ਹੋਇਆ।
> ਜਿਸ ਬਾਰੇ ਯੂਨਾਨੀ ਕਹਿੰਦੇ ਹਨ- ਇਹ ਤਾਂ
> ਮੂਰਖਤਾ ਹੈ ਤੇ ਜਿਸ ਬਾਰੇ ਰੋਮਨ ਕਹਿੰਦੇ ਹਨ
> ਇਹ ਤਾਂ ਹੱਤਕ ਹੋਈ।

ਜਿਸ ਸਲੀਬ ਨੂੰ ਦੋ ਹਜ਼ਾਰ ਸਾਲ ਪਹਿਲਾਂ ਯੂਨਾਨੀਆਂ ਨੇ ਮੂਰਖਤਾ ਤੇ ਰੋਮਨਾਂ ਨੇ ਹੱਤਕਪੂਰਨ ਕਿਹਾ, ਈਸਾਈਆਂ ਨੇ ਉਸ ਨੂੰ ਗਲ ਨਾਲ ਲਾ ਲਿਆ। ਜਿਨ੍ਹਾਂ ਨੇ ਯਸੂ ਉਤੇ ਈਮਾਨ ਲਿਆਂਦਾ ਉਨ੍ਹਾਂ ਨੂੰ ਏਨੀ ਵੱਡੀ ਹਕੂਮਤ ਮਿਲੀ ਜਿਸ ਵਿਚ ਕਦੀ ਸੂਰਜ ਨਹੀਂ ਛਿਪਦਾ ਸੀ। ਉਨ੍ਹਾਂ ਨੂੰ ਏਨੀ ਵੱਡੀ ਅਕਲ ਅਤੇ ਵਿਦਵਤਾ ਮਿਲੀ ਜਿਹੜੀ ਰੋਮਨਾਂ ਅਤੇ ਯੂਨਾਨੀਆਂ ਲਈ ਕੇਵਲ ਇਕ ਸੁਫਨਾ ਹੋ ਸਕਦੀ ਸੀ।

✡

ਫਿਰ ਈਸਾਈ ਈਮਾਨ ਤੋਂ ਮੁਨਕਰ ਹੋ ਗਏ। ਵਪਾਰ ਨੂੰ ਉਨ੍ਹਾਂ ਨੇ ਧਰਮ ਸਮਝ ਲਿਆ ਅਤੇ ਧਰਮ ਦਾ ਵਪਾਰ ਕਰਨਾ ਆਰੰਭ ਦਿੱਤਾ। ਏਸ਼ੀਅਨਾਂ ਦੀ ਨਕਲ ਕਰਕੇ ਉਨ੍ਹਾਂ ਨੇ ਵੀ ਬੰਦਿਆਂ ਨੂੰ ਗੁਲਾਮ ਬਣਾ ਕੇ ਖਰੀਦ-ਵੇਚ ਸ਼ੁਰੂ ਕਰ ਦਿੱਤੀ। ਪਸ਼ੂਆਂ ਅਤੇ ਬੰਦਿਆਂ ਦੀਆਂ ਮੰਡੀਆਂ ਵਿਚ ਕੋਈ ਫਰਕ ਨਾ ਰਿਹਾ। ਤਦ ਅਬਰਾਹਮ ਲਿੰਕਨ ਨੇ ਗੁਲਾਮ ਹਬਸ਼ੀਆਂ ਦੀ ਮੰਡੀ ਬੰਦ ਕਰਨ ਦਾ ਨਿਰਣਾ ਲਿਆ। ਇਸ ਨਿਰਣੇ ਵਿਰੁੱਧ ਭਿਆਨਕ ਸਿਵਿਲ ਜੰਗ ਛਿੜੀ। ਲੱਖਾਂ ਦੀ ਗਿਣਤੀ ਵਿਚ ਕਤਲਿਆਮ ਹੋਇਆ। ਅਮਰੀਕਾ ਟੁੱਟਣ ਕਿਨਾਰੇ ਪੁੱਜ ਗਿਆ। ਇਸ ਕੁਹਰਾਮ ਵਿਚ ਲਿੰਕਨ ਨੂੰ ਸਲਾਹ ਦਿੱਤੀ ਗਈ, ''ਫੈਸਲਾ ਵਾਪਸ ਲੈ ਲਵੋ। ਦੇਸ਼ ਟੁੱਟ ਜਾਏਗਾ।'' ਲਿੰਕਨ ਨੇ ਕਿਹਾ, ''ਮੈਂ ਕੇਵਲ ਧਨੀ ਅਮਰੀਕਨਾਂ ਅੱਗੇ ਜਵਾਬਦੇਹ ਨਹੀਂ। ਰੱਬ ਅਤੇ ਵਕਤ ਅੱਗੇ ਜਵਾਬਦੇਹ ਹਾਂ। ਮਰ ਮਿਟ ਜਾਣਾ ਸਵੀਕਾਰ, ਆਦਮੀ ਹੱਥੋਂ ਆਦਮੀ ਨਹੀਂ ਵਿਕਣ ਦਿਆਂਗਾ।''

ਉਹ ਵਿਜਈ ਹੋਇਆ। ਇਕ ਦਿਨ ਕਿਸੇ ਨੇ ਪੁੱਛ ਲਿਆ, ''ਤੁਹਾਡੇ ਮਨ ਵਿਚ ਗੁਲਾਮੀ ਖਤਮ ਕਰਨ ਦਾ ਖਿਆਲ ਕਦੋਂ ਤੇ ਕਿਵੇਂ ਆਇਆ ਸੀ?'' ਰਾਸ਼ਟਰਪਤੀ ਨੇ ਦੱਸਿਆ, ਦਸ ਸਾਲ ਦੀ ਉਮਰ ਵਿਚ ਮੈਂ ਇਕ ਗੁਲਾਮ ਉਪਰ ਜ਼ੁਲਮ ਹੁੰਦਾ ਦੇਖ ਕੇ ਰੱਬ ਅੱਗੇ ਪ੍ਰਾਰਥਨਾ ਕੀਤੀ ਸੀ, 'ਪ੍ਰਭੂ ਪਿਤਾ, ਤੂੰ ਕਦੀ ਯੋਗ ਜਾਣ ਕੇ ਮੇਰੇ ਉਤੇ ਖੁਸ਼ ਹੋ ਕੇ ਜੇ ਮੌਕਾ ਵੀ ਦਏਂਗਾ ਤਾਂ ਵੀ ਮੈਂ ਪ੍ਰਣ ਕਰਦਾ ਹਾਂ ਕਿ ਕਦੀ ਕਿਸੇ ਦਾ ਮਾਲਕ ਨਹੀਂ ਬਣਾਂਗਾ। ਮੈਂ ਮਿੱਤਰ ਬਣਾਂਗਾ। ਹੁਣ ਮੈਂ ਕੋਈ ਹੁਕਮਰਾਨ ਥੋੜ੍ਹਾ ਹਾਂ? ਮੈਂ ਸਭ ਦਾ ਮਿੱਤਰ ਹਾਂ ਤੇ ਮਿੱਤਰ ਰਹਾਂਗਾ।''

*

ਇਧਰਲੇ ਏਸ਼ੀਆ ਵਿਚ ਢਾਈ ਹਜ਼ਾਰ ਸਾਲ ਪਹਿਲੋਂ ਦੋ ਬਾਬੇ ਅਜਿਹੇ ਹੋਏ ਜਿਨ੍ਹਾਂ ਦਾ ਸਿਮਰਨ ਸਦੀਆਂ ਅੱਜ ਤਕ ਕਰ ਰਹੀਆਂ ਹਨ।

ਕਨਫਿਊਸ਼ਿਅਸ ਨੇ ਚੀਨ ਵਿਚ ਅਤੇ ਸਿਧਾਰਥ ਗੌਤਮ ਨੇ ਭਾਰਤ ਵਿਚ ਜਨਮ ਲਿਆ ਪਰ ਸਮਾਂ ਅਤੇ ਸਥਾਨ ਉਨ੍ਹਾਂ ਨੂੰ ਬੰਨ੍ਹ ਨਾ ਸਕੇ। ਗਰੀਬ ਵਿਧਵਾ ਮਾਂ ਦੇ ਬੇਟੇ ਕਨਫਿਊਸ਼ਿਅਸ ਨੇ ਪਿੰਡ ਦੇ ਡੇਰੇ ਵਿਚ ਬੱਚਿਆਂ ਨੂੰ ਪੜ੍ਹਾਉਣਾ ਸ਼ੁਰੂ ਕੀਤਾ। ਇਕ ਦਿਨ ਉਸ ਨੇ ਚੀਨ ਦੇ ਬਾਦਸ਼ਾਹ ਨੂੰ ਚਿੱਠੀ ਲਿਖੀ ਤੇ ਆਪਣੇ ਆਲੇ ਦੁਆਲੇ ਬੈਠੇ ਵਿਦਿਆਰਥੀਆਂ ਨੂੰ ਸੁਣਾਈ। ਲਿਖਿਆ ਸੀ, ''ਤੂੰ ਲਾਪ੍ਰਵਾਹ ਅਤੇ ਭਰਿਸ਼ਟ ਹੋ ਗਿਆ ਹੈਂ। ਜੇ ਤੂੰ ਠੀਕ ਰਸਤੇ ਉਤੇ ਨਾ ਆਇਆ ਤਾਂ ਮਜਬੂਰ ਹੋ ਕੇ ਮੈਨੂੰ ਹਕੂਮਤ ਸੰਭਾਲਣੀ ਪਵੇਗੀ।'' ਚਿੱਠੀ ਸੁਣ ਕੇ ਬੱਚੇ ਅਤੇ ਪੜ੍ਹ ਕੇ ਕਨਫਿਊਸ਼ਿਅਸ-ਸਾਰੇ ਖੂਬ ਹੱਸੇ।

ਕੁਝ ਦਿਨਾਂ ਬਾਅਦ ਡੇਰੇ ਵਿਚ ਬਾਦਸ਼ਾਹ ਆਇਆ। ਉਸ ਨੇ ਅਧਿਆਪਕ ਦੇ ਚਰਨ ਛੂਹ ਕੇ ਕਿਹਾ, ''ਕ੍ਰਿਪਾ ਕਰਕੇ ਰਾਜਧਾਨੀ ਵਿਖੇ ਮਹਿਲਾਂ ਵਿਚ ਚੱਲੋ।'' ਕਨਫਿਊਸ਼ਿਅਸ ਚਲਾ ਗਿਆ ਜਿਥੇ ਉਸ ਨੂੰ ਪ੍ਰਧਾਨ ਮੰਤਰੀ ਨਿਯੁਕਤ ਕੀਤਾ ਗਿਆ। ਛੇ ਮਹੀਨਿਆਂ ਬਾਅਦ ਰਾਜਧਾਨੀ ਛੱਡ ਕੇ ਫਿਰ ਉਹ ਪਿੰਡ ਦੇ ਡੇਰੇ ਵਿਚ ਵਾਪਸ ਆਪਣੇ ਵਿਦਿਆਰਥੀਆਂ ਪਾਸ ਆ ਕੇ ਕਹਿਣ ਲੱਗਾ, ''ਹਕੂਮਤ ਤਾਂ ਕੋਈ ਵੀ ਕਰ ਸਕਦਾ ਹੈ-ਨਾਲਾਇਕ ਵੀ। ਪਰ ਮੈਂ ਤੁਹਾਨੂੰ ਨਾਲਾਇਕ ਨਹੀਂ ਬਣਨ ਦਿਆਂਗਾ। ਧਰਤੀ ਉਪਰ ਸੁਹਣੇ ਅਤੇ ਸਿਆਣੇ ਬੱਚੇ ਹੋਣੇ ਚਾਹੀਦੇ ਹਨ।''

ਨਵੀਂ ਸਦੀ ਨੂੰ ਜੀ ਆਇਆਂ ਆਖਦਿਆਂ - ਫੋਟੋ: ਬੌਬੀ ਮਲੌਦ

ਸੁਹਣੇ ਸਿਧਾਰਥ ਬਾਰੇ ਕੀ ਲਿਖੀਏ? ਉਸ ਪਾਸ ਇਕ ਦਿਨ ਰਾਜਾ ਪ੍ਰਸ਼ਨਜੀਤ ਆਇਆ। ਮੱਥਾ ਟੇਕਿਆ ਤੇ ਕਹਿਣ ਲੱਗਾ, ''ਸੁਆਮੀ, ਚੈਨ ਨਹੀਂ ਮਿਲਦਾ। ਸੰਗੀਤ ਵੀ ਚੰਗਾ ਲੱਗਣੋਂ ਹਟ ਗਿਆ ਹੈ। ਧਨ ਅਤੇ ਸ਼ਕਤੀ ਦੀ ਕਮੀ ਨਹੀਂ ਹੈ, ਪਰ ਸ਼ਾਂਤੀ ਕਿਉਂ ਨਹੀਂ?'' ਬੁੱਧ ਨੇ ਕਿਹਾ, ''ਜਿਸ ਰੁੱਖ ਹੇਠ ਆਪਾਂ ਬੈਠੇ ਹਾਂ ਪ੍ਰਸ਼ਨਜੀਤ, ਦੇਖ ਇਸ ਉਪਰ ਚਿੜੀਆਂ ਕਿਵੇਂ ਗੀਤ ਗਾ ਰਹੀਆਂ ਹਨ। ਤੂੰ ਕਦੀ ਅਜਿਹਾ ਰੁੱਖ ਦੇਖਿਆ ਹੈ ਜਿਸ ਨੂੰ ਅੱਗ ਲੱਗੀ ਹੋਵੇ ਤੇ ਚਿੜੀਆਂ ਉਥੇ ਗਾਉਂਦੀਆਂ ਹੋਣ? ਸੰਗੀਤ, ਕਵਿਤਾ, ਸ਼ਾਂਤੀ ਇਹ ਕੋਮਲ ਪੰਛੀ ਉਦੋਂ ਤੇਰੇ ਪਾਸ ਆ ਕੇ ਚਹਿਕਣਗੇ ਜਦੋਂ ਤੇਰੀ ਅੱਗ ਬੁਝੇਗੀ। ਹਰੇ ਭਰੇ ਰੁੱਖਾਂ ਵਾਂਗ ਧੀਰਜਵਾਨ ਅਤੇ ਦਾਨੀ ਬਣ ਪ੍ਰਸ਼ਨਜੀਤ।''

☆

ਇਥੇ ਪੋਰਸ ਹੋਇਆ- ਉਹ ਬੇਮਿਸਾਲ ਸੂਰਬੀਰ, ਜਿਸ ਨੇ ਸੰਸਾਰ ਦੀ ਸਭ ਤੋਂ ਵੱਡੀ ਸ਼ਕਤੀ ਨਾਲ ਟੱਕਰ ਲੈਣ ਦਾ ਫੈਸਲਾ ਕੀਤਾ। ਇਹ ਇਤਿਹਾਸਕ ਸੱਚ ਹੈ ਕਿ ਉਹ ਹਾਰ ਗਿਆ ਸੀ,, ਪਰ ਉਸ ਦੀ ਹਾਰ ਅਨੇਕ ਜਿੱਤਾਂ ਤੋਂ ਵਧੀਕ ਸ਼ਾਨਾਮੱਤੀ ਸੀ। ਉਸ ਦਾ ਰਾਜ ਉਸੇ ਨੂੰ ਸੌਂਪ ਕੇ ਸਿਕੰਦਰ ਪਿੱਛੇ ਮੁੜ ਗਿਆ ਕਿਉਂਕਿ ਉਸ ਨੂੰ ਅਹਿਸਾਸ ਹੋ ਗਿਆ ਕਿ ਇਨ੍ਹਾਂ ਪੰਜਾਬੀਆਂ ਉਪਰ ਸਥਿਰ ਰਾਜ ਕਾਇਮ ਕਰਨਾ ਸੰਭਵ ਨਹੀਂ

☆

ਇਥੇ ਮਹਾਂਭਾਰਤ ਦਾ ਯੁੱਧ ਹੋਇਆ ਜਿਸ ਦੇ ਨਾਇਕ ਨਾਇਕਾਵਾਂ ਨੇ ਭਿਅੰਕਰ ਗਲਤੀਆਂ ਕੀਤੀਆਂ। ਇਸ ਦੇ ਬਾਵਜੂਦ ਉਹ ਸਦਾ ਆਦਰਯੋਗ ਰਹਿਣਗੇ। ਇਹ ਘਰੋਗੀ ਜੰਗ ਏਡੀ ਖੂਨੀ ਸੀ ਕਿ ਇਸ ਵਿਚੋਂ ਗੀਤਾ ਦੀ ਉਤਪਤੀ ਹੋਣੀ ਹੀ ਹੋਣੀ ਸੀ। ਕ੍ਰਿਸ਼ਨ ਗੀਤਾ ਦਾ ਉਪਦੇਸ਼ ਦੇ ਕੇ ਯੁੱਧ ਲੜਨ ਦੀ ਪ੍ਰੇਰਨਾ ਕਰ ਰਹੇ ਹਨ ਪਰ ਬਲਰਾਮ ਜੀ ਉਦਾਸ ਘਰ ਜਾ ਬੈਠੇ। ਕਾਲੀਦਾਸ ਬੱਦਲ ਨੂੰ ਇਹ ਗੱਲ ਦੱਸਦਾ ਹੋਇਆ ਆਖਦਾ ਹੈ, ''ਹੇ ਮੇਘ ਕੁਰੂਖੇਤਰ ਦੀ ਧਰਤੀ ਉਪਰੋਂ ਲੰਘਦਿਆਂ ਹੋਇਆਂ ਗੱਜੀ ਨਾਂ। ਸਹਿਜੇ ਜਾਈਂ। ਇਥੇ ਸਰਸ੍ਵਤੀ ਨਦੀ ਵਗਦੀ ਹੈ। ਇਸ ਨਦੀ ਦਾ ਪਵਿੱਤਰ ਜਲ ਪੀਵੀਂ। ਬਲਰਾਮ ਜੀ ਇਥੇ ਵਸਦੇ ਸਨ। ਕੌਰਵ ਅਤੇ ਪਾਂਡਵ ਉਨ੍ਹਾਂ ਦੀ ਗੱਲ ਮੰਨਣ ਦੀ ਥਾਂ ਜਦੋਂ ਆਪਸ ਵਿਚ ਲੜ ਪਏ ਤਾਂ ਬਲਰਾਮ ਜੀ ਏਨੇ ਉਦਾਸ ਹੋਏ ਕਿ ਉਨ੍ਹਾਂ ਨੇ ਹਮੇਸ਼ਾ ਲਈ ਸ਼ਰਾਬ ਪੀਣੀ ਛੱਡ ਦਿੱਤੀ। ਆਖਰੀ ਸਾਹ ਲੈਣ ਤਕ ਫਿਰ ਉਹ ਸਰਸ੍ਵਤੀ ਨਦੀ ਦਾ ਨਿਰਮਲ ਜਲ ਹੀ ਪੀਆ ਕਰਦੇ ਸਨ। ਤੂੰ ਵੀ ਇਹ ਜਲ ਪੀਆ ਕਰ। ਗੱਜੀਂ ਨਾ ਇਥੋਂ ਲੰਘਦਿਆਂ ਲੰਘਦਿਆਂ। ਇਸ ਧਰਤੀ ਨੇ ਬੜੇ ਦੁੱਖ ਦੇਖੇ ਹਨ।''

☆

ਨਾਗਸੈਨ ਨੂੰ ਏਨੀਆਂ ਕੁ ਗੱਲਾਂ ਸੰਖੇਪ ਵਿਚ ਸੁਣਾ ਕੇ ਮੈਂ ਪੁੱਛਿਆ, ''ਇਹ ਪਿਛਲੀਆਂ ਚਾਰ ਸਹੰਸ੍ਰਾਵਾਦੀਆਂ ਦੀਆਂ ਕੁਝ ਵੱਡੀਆਂ ਘਟਨਾਵਾਂ ਹਨ। ਭਵਿੱਖ ਵਿਚ ਕੀ ਹੋਏਗਾ ਨਾਗਸੈਨ? ਅਗਲੀ ਸਦੀ ਜਾਂ ਅਗਲੀ ਸਹੰਸ੍ਰਾਵਾਦੀ ਵਿਚ ਕੀ ਕੁਝ ਹੋਏਗਾ?''

ਉਸ ਨੇ ਕਿਹਾ, ''ਵਧੇਰੇ ਫਰਕ ਨਹੀਂ ਪੈਂਦਾ ਹੁੰਦਾ ਕਦੀ। ਸਮਾਂ ਅਖੰਡ ਹੈ। ਇੱਕੀਵੀਂ ਸਦੀ ਜਾਂ ਇਕੱਤੀਵੀਂ ਸਈ - ਇਹ ਕਾਲ ਵੰਡ ਅਸੀਂ ਆਪਣੀ ਸੁਵਿਧਾ ਲਈ ਘੜ ਲਈ ਹੈ। ਇਕ ਜਾਨਵਰ ਲੱਖਾਂ ਸਾਲਾਂ ਤੋਂ ਆਦਮੀ ਦੇ ਲਿਬਾਸ ਵਿਚ ਘੁੰਮ ਰਿਹਾ ਹੈ। ਭਵਿੱਖ ਵਿਚ ਵੀ ਇਹ ਉਹੋ ਅਪਰਾਧ ਕਰੇਗਾ ਜੋ ਭੂਤ ਵਿਚ ਕਰਦਾ ਸੀ। ਜਿਵੇਂ ਜਿਵੇਂ ਇਲਾਜ ਵਧੇ, ਤਿਵੇਂ ਤਿਵੇਂ ਨਵੀਆਂ ਅਸਾਧ ਬੀਮਾਰੀਆਂ ਪੈਦਾ ਹੋਈਆਂ। ਮਨੁੱਖ ਨੇ ਕੰਪਿਊਟਰ ਰਾਹੀਂ ਮਨੁੱਖ ਦਾ ਇਲਾਜ ਕਰਨਾ ਅਜੇ ਮਸਾਂ ਸ਼ੁਰੂ ਹੀ ਕੀਤਾ ਸੀ ਕਿ ਕੰਪਿਊਟਰ ਵਾਇਰਸ ਦੀਆਂ ਬੀਮਾਰੀਆਂ ਦੀ ਗ੍ਰਿਫਥ ਵਿਚ ਆ ਗਿਆ।''

ਕੁਝ ਰੁਕਿਆ, ਫਿਰ ਉਹ ਬੋਲਿਆ, ''ਮੈਂ ਪੈਗੰਬਰ ਨਹੀਂ ਹਾਂ ਕਿ ਭਵਿੱਖਵਾਣੀ ਕਰ ਸਕਾਂ। ਪਰ ਇਹ ਸੱਚ ਹੈ ਕਿ ਜਿਵੇਂ ਜਿਵੇਂ ਜੰਗਲ ਵਧੇਗਾ, ਤਿਵੇਂ ਤਿਵੇਂ ਕੁਹਾੜੇ ਨੂੰ ਆਪਣੇ ਦਸਤੇ ਲਈ ਵੀ ਵਧੀਕ ਲੱਕੜੀ ਮਿਲਣ ਲੱਗੇਗੀ। ਜਦੋਂ ਦੀ ਸ੍ਰਿਸ਼ਟੀ ਰਚਨਾ ਹੋਈ ਹੈ, ਸੱਚ ਥਰਥਰਾ ਰਿਹਾ ਹੈ ਲਗਾਤਾਰ। ਜਿਵੇਂ ਕੁਝ ਬਘਿਆੜਾਂ, ਲੂੰਬੜਾਂ ਅਤੇ ਕੁੱਤਿਆਂ ਨੇ ਆਦਮੀ ਦਾ ਲਿਬਾਸ ਪਹਿਨ ਲਿਆ ਹੈ ਉਸੇ ਪ੍ਰਕਾਰ ਅਪਰਾਧ ਧਰਮ ਦੇ ਲਿਬਾਸ ਵਿਚ ਉਪਦੇਸ਼ ਕਰਨ ਹਿਤ ਨਿਕਲਿਆ ਕਰੇਗਾ। ਸਾਹਿਬਾਂ ਭਵਿੱਖ ਵਿਚ ਵੀ ਆਪਣੇ ਭਰਾਵਾਂ ਦੀ ਇੱਜ਼ਤ ਮਿੱਟੀ ਵਿਚ ਮਿਲਾ ਕੇ ਮਿਰਜ਼ੇ ਨਾਲ ਨਿਕਲੇਗੀ ਤੇ ਖ਼ੂਨੀ ਮੁਕਾਬਲਾ ਪ੍ਰਤੱਖ ਦੇਖ ਕੇ ਭਰਾਵਾਂ ਨੂੰ ਬਚਾਉਣ ਲਈ ਖ਼ੁਦ ਕਤਲ ਹੋ ਜਾਵੇਗੀ। ਫਿਰ ਜਦ ਬਸੰਤ ਰੁੱਤਾਂ ਆਉਣਗੀਆਂ ਤਾਂ ਇਕ ਮੋਮਿਨ ਜੰਗਲਾਂ ਵਿਚ ਆਵਾਰਗੀ ਲਈ ਨਿਕਲ ਤੁਰੇਗਾ। ਫਿਰ ਉਹੀ ਪੈਰ, ਫਿਰ ਉਹੀ ਕਿੱਕਰਾਂ ਦੇ ਕੰਡੇ ਹੋਣਗੇ।

ਭੂਤਕਾਲ ਵਿਚ ਇਕ ਮਹਾਂਭਾਰਤ ਹੋਇਆ ਸੀ, ਭਵਿੱਖ ਵਿਚ ਹਰ ਮਨੁੱਖ ਮਹਾਂਭਾਰਤ ਹੋਏਗਾ। ਉਹ ਆਪਣਿਆਂ ਨੂੰ ਮਾਰਨ ਲਈ ਆਪਣਾ ਰਥਵਾਨ ਆਪ ਬਣ ਕੇ ਕੁਰਕਸ਼ੇਤਰ ਜਾਏਗਾ, ਫਿਰ ਆਪਣਿਆਂ ਦੇ ਸਾਹਮਣੇ ਹਥਿਆਰ ਸੁੱਟੇਗਾ ਤੇ ਫਿਰ ਆਪਣੇ ਮੂੰਹੋਂ ਆਪ ਕਹੇਗਾ, ਸੁਣ ਹੇ ਕੁੰਤੀ ਪੁੱਤਰ ਅਰਜਨ! ਫਿਰ ਉਹ ਆਪਣਿਆਂ ਨੂੰ ਵੱਢ ਵੱਢ ਅੰਬਾਰ ਲਾਏਗਾ।

ਅਗਲੀਆਂ ਸਦੀਆਂ ਵਿਚ ਵੀ ਆਦਮੀ ਜਾਣਬੁੱਝ ਕੇ ਅਪਰਾਧ ਕਰੇਗਾ ਤੇ ਫਿਰ ਪਛਤਾਏਗਾ। ਆਪਣੇ ਅੰਦਰ ਫਿਰ ਉਹ ਵਿਸ਼ੇਸ਼ ਅਦਾਲਤ ਲਗਾਵੇਗਾ। ਦਿਲ ਅਤੇ ਦਿਮਾਗ ਨਾਮ ਦੇ ਦੋ ਵਕੀਲ ਖਤਰਨਾਕ ਬਹਿਸ ਕਰਨਗੇ। ਸ਼ਕਤੀਸ਼ਾਲੀ ਅਤੇ ਈਮਾਨਦਾਰ ਹੋਣ ਦੇ ਬਾਵਜੂਦ ਦਿਮਾਗ ਦੀ ਦਿਲ ਹੱਥੋਂ ਹਾਰ ਅਟੱਲ ਹੋਵੇਗੀ। ਮਨੁੱਖ ਆਪਣੇ ਆਪ ਨੂੰ ਆਪਣੀ ਅਦਾਲਤ ਵਿਚੋਂ ਬਰੀ ਕਰੇਗਾ, ਕਿਉਂਕਿ ਅਜਿਹਾ ਕਰਨ ਬਗੈਰ ਸੌਂ ਨਹੀਂ ਸਕੇਗਾ। ਅਗਲੀਆਂ ਸਦੀਆਂ ਵਿਚ ਵੀ ਅਪਰਾਧੀ ਦੀ ਰੱਬ ਅੱਗੇ ਪ੍ਰਾਰਥਨਾ ਦੇ ਇਹੋ ਬੋਲ ਹੋਣਗੇ, ''ਹੇ ਅਕਾਲਪੁਰਖ ਪਿਤਾ, ਤੂੰ ਤਾਂ ਬਹੁਤ ਵੱਡੇ ਵੱਡੇ ਅਪਰਾਧੀਆਂ ਨੂੰ ਮਾਫ ਕਰ ਦਿੰਦਾ ਹੈਂ - ਮੈਂ ਜਿਸ ਨੇ ਕੋਈ ਅਪਰਾਧ ਨਹੀਂ ਕੀਤਾ, ਮੈਨੂੰ ਤਾਂ ਤੂੰ ਮਾਫ ਕਰ ਹੀ ਦਏਂਗਾ।''

ਜੇ ਰੱਬ ਪੁੱਛੇਗਾ ਕਿ ਪਾਪ ਕਿਉਂ ਕੀਤਾ ਸੀ

**ਹਰਪਾਲ ਸਿੰਘ ਪੰਨੂ**

ਤਦ ਆਦਮੀ ਕੁਝ ਇਲਜ਼ਾਮ ਸੁਹਣੀਆਂ ਰੁੱਤਾਂ ਸਿਰ ਮੜ੍ਹੇਗਾ, ਕੁਝ ਕਸੂਰ ਜੁਆਨ ਉਮਰ ਦੇ ਜ਼ਿੰਮੇ ਲੱਗੇਗਾ ਤੇ ਬਾਕੀ ਦੀ ਜ਼ਿੰਮੇਵਾਰੀ ਉਸ ਉਪਰ ਆਇਦ ਕਰੇਗਾ ਜਿਸ ਨੇ ਅਪਰਾਧ ਕਰਨ ਲਈ ਉਕਸਾਇਆ ਸੀ। ਖ਼ੁਦ ਉਹ ਪੂਰਨ ਬੇਕਸੂਰ ਹੋ ਕੇ ਅਗਲੀ ਸਵੇਰ ਨਵਾਂ ਅਪਰਾਧ ਕਰਨ ਲਈ ਘਰੋਂ ਸਜ ਸੰਵਰ ਕੇ ਫਿਰ ਨਿਕਲੇਗਾ।

ਮਨੁੱਖ ਦੀ ਹੋਣੀ ਅਗਲੀਆਂ ਸਦੀਆਂ ਵਿਚ ਵੀ ਆਰਾਮ ਨਾਲ ਉਸ ਨੂੰ ਹਰ ਥਾਂ ਲੱਭ ਲਿਆ ਕਰੇਗੀ ਜਿਵੇਂ ਹਜ਼ਾਰ ਗਾਵਾਂ ਦੇ ਵੱਗ ਵਿਚੋਂ ਵੱਛਾ ਆਪਣੀ ਮਾਂ ਨੂੰ ਲੱਭ ਲੈਂਦਾ ਹੈ। ਹਰ ਦੇਸ਼ ਹਰ ਕਾਲ ਵਿਚ ਕਰਮ ਆਦਮੀ ਦਾ ਪਿੱਛਾ ਕਰਨਗੇ।

ਕੁੜੀਆਂ ਸੱਸੀ ਦੀ ਮੌਤ ਦਾ ਮਾਤਮ ਕਰਦੀਆਂ ਹੋਈਆਂ ਪੁੰਨੂ ਦੀ ਬੇਵਫਾਈ ਨੂੰ ਕੋਸਦੀਆਂ ਗੀਤ ਗਾਉਣਗੀਆਂ ਤੇ ਗਾਉਂਦੀਆਂ ਗਾਉਂਦੀਆਂ ਦੂਰ ਧੂੜ ਉਡਦੀ ਦੇਖ ਕੇ ਸੋਚਣਗੀਆਂ, ਸ਼ਾਇਦ ਮੇਰਾ ਪੁੰਨੂ ਆ ਗਿਆ ਹੈ- ਤੇ ਉਸ ਨਾਲ ਚਲੀਆਂ ਜਾਇਆ ਕਰਨਗੀਆਂ ਤਾਂ ਕਿ ਆਰਾਮ ਨਾਲ ਸਾਰੀ ਉਮਰ ਫਿਰ ਰੋ ਸਕਣ।

ਗਿਆਨ ਵਿਗਿਆਨ ਦੀ ਅੰਨ੍ਹੀ ਹਨੇਰੀ ਵਗੇਗੀ, ਭਟਕੀ ਹੋਈ ਹਵਾ ਬੜੀ ਤਿੱਖੀ ਵਗੇਗੀ। ਤਦ ਧਰਮ ਦੀ, ਸ਼ਾਇਰੀ ਦੀ ਤੇ ਸੰਗੀਤ ਦੀ ਹੋਰ ਵਧੀਕ ਪਿਆਸ ਲੱਗੇਗੀ।

ਆਖਰ ਵਿਚ ਮੈਂ ਕਿਹਾ, ''ਸਿੱਖ ਹੋਣ ਕਾਰਨ, ਹੇ ਨਾਗਸੈਨ, ਮੈਂ ਇਕ ਨਿੱਜੀ ਪ੍ਰਸ਼ਨ ਪੁੱਛਣਾ ਚਾਹੁੰਦਾ ਹਾਂ। ਕੀ ਅਗਲੀਆਂ ਸਦੀਆਂ ਵਿਚ ਵੀ ਕਦੀ ਮਾਛੀਵਾੜੇ ਦਾ ਫਕੀਰ ਮਨੁੱਖਾਂ ਨੂੰ ਮਿਲੇਗਾ?''

ਨਾਗਸੈਨ ਨੇ ਕਿਹਾ, ''ਓ ਮੂਰਖ, ਉਹ ਕਦ ਗਿਆ ਹੈ ਇਥੋਂ? ਲਗਦਾ ਹੈ ਤੂੰ ਉਸ ਨਾਲ ਗੱਲਾਂ ਨਹੀਂ ਕੀਤੀਆਂ ਕਦੀ; ਭੀੜਾਂ ਤੋਂ ਪਰੇ ਹਟ ਕੇ। ਜਿਹੜੇ ਇਹ ਜਾਣਦੇ ਹਨ ਕਿ ਉਹ ਭੂਤਕਾਲ ਵਿਚ ਹੋਇਆ ਸੀ ਕਦੀ, ਉਨ੍ਹਾਂ ਨੂੰ ਉਹ ਨਹੀਂ ਮਿਲੇਗਾ। ਜਿਹੜੇ ਵਿਛੜ ਗਏ- ਉਨ੍ਹਾਂ ਲਈ ਹੋਰ ਕਿਹੜਾ ਵਿਛੋੜਾ ਦੇਖਣਾ ਬਾਕੀ ਹੈ? ਜਿਹੜੇ ਮਿਲ ਚੁੱਕੇ ਹਨ, ਉਨ੍ਹਾਂ ਲਈ ਹੋਰ ਮਿਲਾਪ ਕੇਹਾ ਮਿਲਾਪ? ਜਿਨ੍ਹਾਂ ਨੇ ਉਹ ਦੇਖ ਲਿਆ ਉਹ ਫਿਰ ਹੋਰ ਰੰਗਾਂ ਤੇ ਸੁਗੰਧੀਆਂ ਦੀ ਗੱਲ ਨਹੀਂ ਕਰਦੇ। ਆਉਣ ਵਾਲੀ ਹਰੇਕ ਸਦੀ ਉਸ ਦੇ ਚਰਨਾਂ ਵਿਚ ਰੁਮਾਲਾ ਬਣ ਕੇ ਵਿਛੇਗੀ, ਕਿਉਂਕਿ ਉਹੀ ਤਾਂ ਹੈ ਇਕ, ਜਿਹੜਾ ਸਦੀਆਂ ਦੀ ਬਾਂਹ ਫੜਨ ਅਤੇ ਪਰਦੇ ਕੱਜਣ ਲਈ ਇਥੇ ਆਇਆ।

ਆਉਣ ਵਾਲੀਆਂ ਸਦੀਆਂ ਵਿਚ ਤੂੰ ਉਸ ਨੂੰ ਕਦੀ ਕਦਾਈਂ ਭੁਲਾ ਦਏਂ, ਇਹ ਸੰਭਵ ਹੈ, ਕਿਉਂਕਿ ਤੇਰਾ ਕਿਰਦਾਰ ਸ਼ੱਕੀ ਹੈ, ਪਰ ਉਸ ਨੇ ਤੈਨੂੰ ਬੇਅੰਤ ਪਿਆਰ ਕੀਤਾ ਸੀ, ਆਪਣੇ ਪਰਿਵਾਰ ਤੋਂ ਵਧੀਕ, ਇਸ ਲਈ ਉਹ ਨਾ ਤੈਨੂੰ ਭੁਲਾਵੇਗਾ ਨਾ ਤੇਰੇ ਤੋਂ ਦੂਰ ਜਾਏਗਾ। ਕੀ ਉਸ ਦੇ ਵਿਹਾਰ ਸਬੰਧੀ ਕਿਸੇ ਨੂੰ ਕੋਈ ਸ਼ੱਕ ਹੈ?''

☆

ਵੀਹਵੀਂ ਸਦੀ ਵਿਚ ਏਸ ਦੇਸ਼ ਨੇ ਦੋ ਵੱਡੇ ਦੁੱਖ ਦੇਖੇ। ਪਹਿਲਾ ਦੇਸ਼ ਦੀ ਵੰਡ ਤੇ ਦੂਜਾ ਦਰਬਾਰ ਸਾਹਿਬ ਉਤੇ ਸੈਨਿਕ ਹਮਲਾ। ਦੇਸ਼ ਵੰਡ ਨਾਲ ਏਸ਼ੀਆ ਵਿਚ ਸੈਨਿਕ ਸੰਤੁਲਨ ਸਦਾ ਲਈ ਵਿਗੜ ਗਿਆ ਤੇ ਅਪਰੇਸ਼ਨ ਬਲੂਸਟਾਰ ਨੇ ਸਿੱਖ ਜਗਤ ਦੀ ਮਾਨਸਿਕਤਾ ਉਧੇੜੀ। ਤੇ ਨੀਲੇ ਦੇ ਸਵਾਰ, ਜਿਨ੍ਹਾਂ ਨੇ ਭਿਆਨਕ ਗੁਨਾਹ ਕੀਤੇ, ਉਨ੍ਹਾਂ ਨੂੰ ਬਖਸ਼ ਦੇਹ, ਕਿਉਂਕਿ ਤੂੰ ਟੁੱਟੀਆਂ ਗੰਢਣ ਵਾਲਾ ਹੈਂ ਅਤੇ ਅਸੀਂ ਬੇਦਾਵਾ ਲਿਖਣ ਵਾਲੇ ਹਾਂ। ਅਸੀਂ ਆਪਣਾ ਕੰਮ ਕਰਨਾ ਹੈ, ਤੂੰ ਆਪਣਾ।

☆

ਹੇ ਇੱਕੀਵੀਂ ਸਦੀ, ਤੇਰੇ ਆਉਣ ਦਾ ਸਵਾਗਤ ਹੈ। ਹੇ ਸਾਡੇ ਪੂਜਨੀਕ ਬਾਬਿਓ, ਸਾਡੇ ਉਪਰ ਦਇਆ ਕਰਕੇ ਆ ਰਹੀ ਸਦੀ ਵਿਚ ਇਕ ਕਾਮਲ ਸ਼ਾਇਰ ਭੇਜੋ। ਸ਼ੋਰ ਸੁਣ ਕੇ ਅਸੀਂ ਅੱਕ ਗਏ ਹਾਂ। ਉਹ ਸ਼ਾਇਰ ਭੇਜੋ ਜਿਹੜਾ ਸਾਡੇ ਸਾਰੇ ਸ਼ੀਸ਼ਮਹੱਲ ਇਕੋ ਝਟਕੇ ਨਾਲ ਚੂਰ ਚੂਰ ਕਰਕੇ ਦੱਸੇ ਕਿ ਇਥੇ ਇਸ ਧਰਤੀ ਦੀ ਰੇਤ ਦੀ ਮੁੱਠੀ ਸੋਨੇ ਅਤੇ ਹੀਰਿਆਂ ਤੋਂ ਵਧੀਕ ਕੀਮਤੀ ਹੈ। ਉਹ ਸ਼ਾਇਰ ਭੇਜੋ ਜਿਹੜਾ ਸਾਡੇ ਰੇਸ਼ਮੀ ਤੇ ਮਖਮਲੀ ਸੁਫਨਿਆਂ ਨੂੰ ਲੀਰ ਲੀਰ ਕਰਕੇ ਦੱਸੇ ਕਿ ਸੱਚ ਨਾ ਰੰਗ ਬਰੰਗਾ ਹੁੰਦਾ ਹੈ, ਨਾ ਹਾਰ ਸ਼ਿੰਗਾਰ ਕਰਦਾ ਹੈ। ਉਹ ਸਾਡੇ ਸਾਰੇ ਅਲੰਕਾਰ ਕਪਾਹ ਦੀਆਂ ਬੋਦੀਆਂ ਪੁਰਾਣੀਆਂ ਛਟੀਆਂ ਵਾਂਗ ਤੋੜ ਕੇ ਸਾੜ ਦਏ ਤੇ ਦੱਸੇ ਕਿ ਪਿਆਰ ਨੰਗਾ ਹੀ ਠੀਕ ਹੈ।

ਹੇ ਪਿਤਾਮਿਓ, ਅਜਿਹਾ ਸ਼ਾਇਰ ਭੇਜੋ ਜਿਹੜਾ ਮੇਰਾ ਵਿਸ਼ਵਾਸ ਉਨ੍ਹਾਂ ਗੱਲਾਂ ਵਿਚ ਬਿਠਾਵੇ, ਜਿਹੜੀਆਂ ਗੱਲਾਂ ਦਾ ਮੈਨੂੰ ਪਹਿਲਾਂ ਵੀ ਪਤਾ ਹੈ। ਅਜਿਹਾ ਕਲਾਕਾਰ ਭੇਜਣਾ ਜਿਹੜਾ ਮੈਨੂੰ ਮੇਰੀ ਜ਼ਮੀਰ ਉਤੇ ਇਤਬਾਰ ਕਰਨਾ ਸਿਖਾ ਦਏ। ਹੇ ਬਾਬਿਓ! ਇਹ ਗਲੋਬ ਅਜੇ ਇੰਨੀ ਅਪਵਿੱਤਰ ਨਹੀਂ ਹੋਈ ਕਿ ਸ਼ਾਇਰ ਇਥੇ ਕਦਮ ਰੱਖਣੇ ਮੁਨਾਸਿਬ ਨਾ ਸਮਝੇ। ਤੇ ਜੇ ਸੱਚਮੁਚ ਇਹ ਧਰਤੀ ਪੂਰੀ ਤਰ੍ਹਾਂ ਕਲੰਕਿਤ ਅਤੇ ਅਪਮਾਨਿਤ ਹੋ ਚੁੱਕੀ ਹੈ ਤਾਂ ਆਪਣਾ ਪਿਆਰਾ ਜਿਹਾ ਸ਼ਾਇਰ ਤੁਰੰਤ ਭੇਜੋ, ਕਿਉਂਕਿ ਉਸ ਦੀ ਇਥੇ ਬਹੁਤ ਲੋੜ ਹੈ।

ਪੂਰਾ ਤਾਂ ਖੈਰ ਨਹੀਂ ਪਰ ਉਹ ਸ਼ਾਇਰ ਕੁਝ ਕੁਝ ਉਹੋ ਜਿਹਾ ਹੋਵੇ ਜਿਹੋ ਜਿਹਾ ਭਾਈ ਨੰਦ ਲਾਲ ਜੀ ਨੇ ਦੇਖ ਕੇ ਕਿਹਾ ਸੀ, ''ਰੱਬ ਕੀ ਹੈ, ਕਿੱਥੇ ਹੈ ਤੇ ਕੀ ਕੀ ਕਰਦਾ ਹੈ, ਇਹ ਤਾਂ ਪਤਾ ਨਹੀਂ। ਬਸ ਏਨਾ ਪੱਕਾ ਪਤਾ ਹੈ ਕਿ ਰੱਬ ਜਿਥੇ ਵੀ ਹੈ, ਉਹ ਗੁਰੂ ਗੋਬਿੰਦ ਸਿੰਘ ਦੇ ਗੁਣ ਗਾਉਂਦਾ ਹੈ। ਰੱਬ ਗੁਰੂ ਗੋਬਿੰਦ ਸਿੰਘ ਦਾ ਰਾਗੀ ਹੈ। ਰੱਬ ਗੁਰੂ ਗੋਬਿੰਦ ਸਿੰਘ ਦਾ ਢਾਡੀ ਹੈ।''